

# *Sri Satguru Jagjit Singh Ji E-library*

Sri Satguru Jagjit Singh Ji E-library has been created with the approval and personal blessings of Sri Satguru Uday Singh Ji. You can easily access the wealth of teaching, learning and research materials on Sri Satguru Jagjit Singh Ji E-library online, which until now have only been available to a handful of scholars and researchers.

This new Sri Satguru Jagjit Singh Ji E-library allows school children, students, researchers and armchair scholars anywhere in the world at any time to study and learn from the original documents.

As well as opening access to our historical pieces of world heritage, digitisation ensures the long-term protection and conservation of these fragile treasures. This is a significant milestone in the development of the Sri Satguru Jagjit Singh Ji E-Library, but it is just a first step on a long road.

Please join with us in this remarkable transformation of the Library. You can share your books, magazines, pamphlets, photos, music, videos etc. This will ensure they are preserved for generations to come. Each item will be fully acknowledged.

## To continue this work, we need your help

Your generous contribution and help will ensure that an ever-growing number of the Library's collections are conserved and digitised, and are made available to students, scholars, and readers the world over. The Sri Satguru Jagjit Singh Ji E-Library collection is growing day by day and some rare and priceless books/magazines/manuscripts and other items have already been digitised.

We would like to thank all the contributors who have kindly provided items from their collections. This is appreciated by us now and many readers in the future.

Contact Details

For further information - please contact

Email: NamdhariElibrary@gmail.com

kirpal singh chana

# ਵਿਚਿ ਬਾਣੀ ਅੰਮ੍ਰਿਤੁ ਸਾਰੇ

ਚੌਥੇ ਪਾਤਸ਼ਾਹ ਸਤਿਗੁਰੂ ਰਾਮਦਾਸ ਜੀ ਨੇ ਗੁਰਬਾਣੀ ਦੀ ਮਹਾਨਤਾ ਦਰਸਾਉਂਦਿਆਂ ਨਟ ਰਾਗ ਵਿਚ ਉਚਾਰਨ ਕੀਤਾ ਹੈ:

ਬਾਣੀ ਗੁਰੂ ਗੁਰੂ ਹੈ ਬਾਣੀ
ਵਿਚਿ ਬਾਣੀ ਅੰਮ੍ਰਿਤੁ ਸਾਰੇ।।
ਗੁਰੁ ਬਾਣੀ ਕਹੈ ਸੇਵਕੁ ਜਨੁ ਮਾਨੈ
ਪਰਤਖਿ ਗੁਰੂ ਨਿਸਤਾਰੇ।।

ਜਿਸਦਾ ਅਰਥ ਹੈ ਕਿ ਕਿਸੇ ਹੋਰ ਬਾਣੀ ਨਾਲੋਂ ਗੁਰੂ ਦੁਆਰਾ ਉਚਾਰਨ ਕੀਤੀ ਗਈ ਬਾਣੀ–ਗੁਰੂ ਦੀ ਬਾਣੀ–ਵੱਡੀ ਹੈ, ਭਾਰੀ ਹੈ, ਮਹਾਨ ਹੈ। ਪਿੰਗਲ ਦੇ ਜਾਨਕਾਰ ਸਮਝਦੇ ਹਨ ਕਿ ਮਾਤਰਾ ਦੀ ਗਿਣਤੀ ਲਘੂ, ਗੁਰੂ ਅਨੁਸਾਰ ਕੀਤੀ ਜਾਂਦੀ ਹੈ। ਲਘੂ ਮਾਤਰਾ ਦੀ ਛੋਟੀ ਇਕਾਈ ਤੇ ਗੁਰੂ ਵੱਡੀ ਇਕਾਈ ਨੂੰ ਕਹਿੰਦੇ ਹਨ। 'ਗੁਰੂ ਹੈ ਬਾਣੀ' ਵਿਚ ਵੀ ਇਹੀ ਦਰਸਾਇਆ ਗਿਆ ਹੈ ਕਿ ਗੁਰੂ ਦੀ ਬਾਣੀ ਲਘੂ ਨਹੀਂ ਗੁਰੂ ਹੈ, ਸਰੇਸ਼ਟ ਹੈ। ਇਸ ਸਰੇਸ਼ਟ ਬਾਣੀ ਵਿਚ ਸਮੂਚੇ ਤੌਰ ਤੇ ਅੰਮ੍ਰਿਤ ਵਿਦਮਾਨ ਹੈ।

ਅੰਮ੍ਰਿਤ ਪ੍ਰਾਪਤ ਕਰਨ ਦੀ ਇੱਛਾ ਮਨੁਖ ਨੂੰ ਹੀ ਨਹੀਂ ਦੇਵਤਿਆਂ ਤੇ ਰਿਸ਼ੀਆਂ ਮੁਨੀਆਂ ਨੂੰ ਵੀ ਹੋਈ। ਉਹਨਾਂ ਨੂੰ ਮਿਲਿਆ ਕਿਥੋਂ, ਬਾਰੇ ਤੀਜੇ ਸਤਿਗੁਰੂ ਸਾਹਿਬ ਨੇ ਫ਼ਰਮਾਇਆ ਹੈ।

ਸੁਰਿ ਨਰ ਮੁਨਿ ਜਨ ਅੰਮ੍ਰਿਤੁ ਖੋਜਦੇ
ਸੁ ਅੰਮ੍ਰਿਤੁ ਗੁਰ ਤੇ ਪਾਇਆ।

ਗੁਰੂ ਦੁਆਰਾ ਉਚਾਰੀ ਗਈ ਅੰਮ੍ਰਿਤ ਮਈ ਬਾਣੀ ਨੂੰ ਸੁਣ ਕੇ ਗੁਰੂ ਦਾ ਸਿੱਖ, ਸਤਿ ਕਰ ਕੇ ਮੰਨਦਾ ਹੈ। ਮੰਨਣ ਨਾਲ ਹੀ ਸੇਵਕ ਦਾ ਕਲਿਆਣ ਹੁੰਦਾ ਹੈ। ਇਸੇ ਕਲਿਆਣ ਕਾਰੀ ਭਾਵ ਨੂੰ ਦੁਹਰਾਉਂਦੇ ਹੋਏ ਤੁਕਾਂਗ ਦੇ ਦੂਜੇ ਅੱਧ ਵਿੱਚ ਸਤਿਗੁਰੂ ਜੀ ਨੇ ਦੁਹਰਾਇਆ ਹੈ ਕਿ ਸੇਵਕ ਦਾ ਨਿਸਤਾਰਾ ਆਪੇ ਨਹੀਂ ਹੁੰਦਾ ਸਗੋਂ ਪਰਤੱਖ ਗੁਰੂ ਦੀ ਕਿਰਪਾ ਨਾਲ ਹੁੰਦਾ ਹੈ। ਭਾਵ ਜੀਵ ਭਵਜਲ-ਸੰਸਾਰ ਸਾਗਰ ਤੋਂ ਪਾਰ ਹੁੰਦਾ ਹੈ ਤੇ ਪਰਮਾਤਮਾ ਨੂੰ ਮਿਲਦਾ ਹੈ।

ਭਵਜਲ ਤੋਂ ਪਾਰ ਉਤਾਰੇ ਲਈ ਗ੍ਰੰਥਾਂ ਦੀ ਮਹਾਨਤਾ ਭਾਈ ਗੁਰਦਾਸ ਨੇ ਵੀ ਆਪਣੀ ਬਾਣੀ ਵਿਚ ਦਰਸਾਈ ਹੈ ਪਰ ਸਥਿਤੀ ਅਗਲੀਆਂ ਤੁਕਾਂ ਸਪਸ਼ਟ ਕਰਦੀਆਂ ਹਨ।

ਬੇਦ ਗ੍ਰੰਥ ਗੁਰ ਹਟ ਹੈ
ਜਿਸ ਲਗਿ ਭਵਜਲ ਪਾਰ ਉਤਾਰਾ।
ਸਤਿਗੁਰ ਬਾਝ ਨ ਬੁਝੀਐ
ਜਿੱਚਰ ਧਰੇ ਨ ਗੁਰ ਅਵਤਾਰਾ।

ਗੁਰ ਪਰਮੇਸ਼ਰੁ ਇਕ ਹੈ
ਸੱਚਾ ਸਾਹ ਜਗਤ ਬਣਜਾਰਾ।

ਬਾਣੀ ਦਾ ਵਾਰ ਵਾਰ ਕੀਤਾ ਗਿਆ ਪਾਠ ਮੰਤਰ ਸ਼ਕਤੀ ਦਾ ਕੰਮ ਕਰਦਾ ਹੈ। ਇਸ ਨਾਲ ਆਤਮਾ ਸ਼ੁਧ ਹੁੰਦੀ ਹੈ, ਮਨ ਨਿਰਮਲ ਹੁੰਦਾ ਹੈ। ਚੰਗੇ ਤੇ ਮਾੜੇ ਕਰਮਾਂ ਦਾ ਗਿਆਨ ਹੁੰਦਾ ਹੈ। ਕਰਮ ਕਰਨ ਤੇ ਨਾ ਕਰਨ ਨੂੰ ਨਿਖੇੜਨ ਦੀ ਸੋਝੀ ਆਉਂਦੀ ਹੈ। ਮਨੁਖ ਨੂੰ ਆਪਣੇ ਜੀਵਨ ਦਾ ਮਨੋਰਥ ਸਮਝ ਆਉਂਦਾ ਹੈ ਉਹ ਸੋਚਣ ਲਗਦਾ ਹੈ:

ਪ੍ਰਾਣੀ ਤੂੰ ਆਇਆ ਲਾਹਾ ਲੈਣਿ॥
ਲਗਾ ਕਿਤੁ ਕੁਫਕੜੇ
ਸਭ ਮੁਕਦੀ ਚਲੀ ਰੈਣਿ॥ ਮਃ ੫

ਉਹ ਆਪਣੇ ਆਪ ਨੂੰ ਪੁਛਦਾ ਹੈ,

ਏ ਸਰੀਰਾ ਮੇਰਿਆ
ਇਸੁ ਜਗ ਮਹਿ ਆਇਕੈ
ਕਿਆ ਤੁਧੁ ਕਰਮ ਕਮਾਇਆ॥ ਮਃ ੩

ਮਨੁਖ ਦੀ ਇਸ ਸੋਚ ਦਾ ਜੁਆਬ, ਕਿ ਉਸ ਦੇ ਅੱਖ, ਕੰਨ, ਜ਼ੁਬਾਨ ਆਦਿ ਕੀ ਵੇਖਣ, ਸੁਣਨ ਜਾਂ ਜਪਣ ਲਈ ਮਿਲਦੇ ਹਨ। ਪੰਜਵੇਂ ਪਾਤਸ਼ਾਹ ਦੀ ਬਾਣੀ ਵਿਚੋਂ ਮਿਲਦਾ ਹੈ:

ਅੰਤਰਿ ਗੁਰੁ ਅਰਾਧਣਾ
ਜਿਹਵਾ ਜਪ ਗੁਰ ਨਾਉ॥
ਨੇਤ੍ਰੀ ਸਤਿਗੁਰੁ ਪੇਖਣਾ
ਸ੍ਰਵਣੀ ਸੁਨਣਾ ਗੁਰ ਨਾਉ॥

ਮਨੁਖ ਇਸ ਗਲ ਨੂੰ ਭਲੀ ਭਾਂਤ ਜਾਣ ਜਾਂਦਾ ਹੈ ਕਿ ਹਾਸਿਲ ਕੀਤੇ ਧਨ ਪਦਾਰਥ ਤੇ ਸੁਖ ਦੇ ਸਾਧਨਾਂ ਦੀ ਸੀਮਾਂ ਕਿਥੋਂ ਤਕ ਹੈ? ਸਾਕ-ਸੰਬੰਧੀ ਕਿਥੋਂ ਤਕ ਸਾਥ ਨਿਭਾਉਂਦੇ ਹਨ? ਇਸ ਸੰਸਾਰ ਵਿਚ ਕੀ ਛੱਡ ਕੇ ਜਾਣਾ ਹੈ ਤੇ ਨਾਲ ਕੀ ਲੈ ਜਾਣਾ ਹੈ?

ਕਿਉਂਕਿ, 'ਗੁਰਬਾਣੀ ਇਸੁ ਜਗ ਮਹਿ ਚਾਨਣੁ' ਹੈ ਸੋ ਇਸ ਦੀ ਰੋਸ਼ਨੀ ਵਿੱਚ ਜੀਵ ਨੂੰ ਕੋਈ ਸ਼ੰਕਾ ਰਹਿ ਹੀ ਨਹੀਂ ਜਾਂਦਾ। ਵਾਰ ਵਾਰ ਪਾਠ ਕੀਤਿਆਂ ਜਾਂ ਸੁਣਿਆਂ ਮਨ ਵਿਚ ਟਿਕਾਅ ਰਹਿੰਦਾ ਹੈ।

ਗੁਰਬਾਣੀ ਦਾ ਪਾਠ ਕਰਨ ਵਾਲਾ ਪਹਿਲੇ ਆਪਣੇ ਸਰੀਰ ਨੂੰ ਸ਼ੁਧ ਕਰਦਾ ਹੈ, ਉਹ ਪਿਛਲੀ ਰਾਤਿ ਜਾਗ ਕੇ ਜੰਗਲ ਮੈਦਾਨ ਜਾਕੇ, ਸਣੇ ਕੇਸੀ ਸੋਧ ਦਾ ਇਸ਼ਨਾਨ ਕਰਦਾ ਹੈ। ਉਹ ਕੁਦਰਤੀ ਜਲ ਸਾਧਨਾਂ, ਮੀਂਹ, ਨਦੀ, ਨਾਲੇ, ਖੂਹਾਂ ਆਦਿ ਦਾ ਜਲ ਵਰਤਦਾ ਹੈ। ਉਹ ਪਹਿਲੇ ਪਾਤਸ਼ਾਹ ਦੇ ਦਰਸਾਏ ਕੇਸੀ ਇਸ਼ਨਾਨ ਕਰਨ ਦੇ ਮਹਾਤਮ ਨੂੰ ਸਮਝਦਾ ਹੈ:

ਨਾਇ ਨਿਵਾਜਾ ਨਾਤੈ ਪੂਜਾ
ਨਾਵਨਿ ਸਦਾ ਸੁਜਾਣੀ॥
ਮੁਇਆ ਜੀਵਦਿਆ ਗਤਿ ਹੋਵੈ
ਜਾਂ ਸਿਰਿ ਪਾਈਐ ਪਾਣੀ॥

ਉਹ ਇਕਾਗਰ ਚਿੱਤ ਹੋ ਕੇ ਨਾਮ ਜਪਦਾ ਤੇ ਬਾਣੀ ਪੜ੍ਹਦਾ ਹੈ। ਗੁਰਸਿਖ ਗੁਰਬਾਣੀ ਦਾ ਪਾਠ ਕਰਕੇ ਅਰਦਾਸ ਕਰਦਾ ਹੈ। ਅਰਦਾਸ ਵਿਚ ਉਹ ਸਰਬਤ ਦਾ ਭਲਾ ਲੋਚਦਾ ਹੈ।

ਗੁਰਬਾਣੀ ਪੜ੍ਹ ਕੇ ਗੁਰਸਿਖ ਹੋਰ ਬਾਣੀਆਂ ਵਿੱਚ ਤੇ ਗੁਰਬਾਣੀ ਵਿਚ ਨਿਖੇੜ ਕਰਨ ਜੋਗਾ ਵੀ ਹੋ ਜਾਂਦਾ ਹੈ ਕਿਉਂਕਿ ਤੀਸਰੇ ਪਾਤਸ਼ਾਹ ਨੇ ਸਾਫ਼ ਲਿਖਿਆ ਹੈ:

ਸਤਿਗੁਰੂ ਬਿਨਾ ਹੋਰ ਕਚੀ ਹੈ ਬਾਣੀ।।
ਬਾਣੀ ਤ ਕਚੀ ਸਤਿਗੁਰੂ ਬਾਝਹੁ
ਹੋਰ ਕਚੀ ਬਾਣੀ।।

ਪਾਠ ਕਰਨ, ਸੁਣਨ ਨਾਲ ਇਹ ਵੀ ਸੋਝੀ ਆਉਂਦੀ ਹੈ ਕਿ ਮੁਕਤੀ ਗੁਰ ਮੰਤਰ ਦਾ ਜਾਪ ਕਰਨ, ਭਜਨ ਕਰਨ ਨਾਲ ਮਿਲਦੀ ਹੈ ਜੋ ਗੁਰੂ ਤੋਂ ਪ੍ਰਾਪਤ ਹੁੰਦਾ ਹੈ।

ਮਨਹਿ ਪ੍ਰਗਾਸੁ ਭਇਓ ਭ੍ਰਮੁ ਨਾਸਿਓ
ਮੰਤ੍ਰੁ ਦੀਓ ਗੁਰ ਕਾਨ।। ਮ: ੫

ਨਾਮ ਦੇਣ ਜਾਂ ਭਜਨ ਦਸਣ ਵਾਲੇ ਗੁਰੂ ਦੇ ਪਰਉਪਕਾਰ ਨੂੰ ਯਾਦ ਕਰਦਾ ਜੀਵ ਉਸਦੇ ਮਾਤਾ ਪਿਤਾ ਨੂੰ ਵੀ ਧੰਨ ਕਹਿੰਦਾ ਹੈ:

ਹਰ ਨਾਮੁ ਦੀਆ ਗੁਰਿ ਪਰਉਪਕਾਰੀ
ਧਨੁ ਧੰਨੁ ਗੁਰੂ ਕਾ ਪਿਤਾ ਮਾਤਾ।। ਮ: ੪

ਗੁਰਬਾਣੀ ਗੁਰੂ ਨਾਲ ਜੋੜਦੀ ਹੈ ਅਤੇ ਗੁਰੂ, ਅਕਾਲ ਪੁਰਖ ਦੇ ਮਿਲਾਪ ਲਈ ਨਾਮ ਨਾਲ ਜੋੜਦਾ ਹੈ। ਨਾਮ ਹੀ ਸਚਾਈ ਹੈ। ਪੰਜਵੇਂ ਗੁਰੂ ਸਾਹਿਬ ਦਾ ਕਥਨ ਹੈ:

ਸਿਮ੍ਰਿਤ ਬੇਦ ਪੁਰਾਣ ਪੁਕਾਰਨਿ ਪੋਥੀਆ।।
ਨਾਮ ਬਿਨਾ ਸਭਿ ਕੂੜੁ ਗਾਲ੍ਹੀ ਹੋਛੀਆ।।

ਸੱਚੇ ਪਾਤਸ਼ਾਹ ਜੀ ਇਹ ਵੀ ਸਮਝਾਉਂਦੇ ਹਨ:

ਭਈ ਪਰਾਪਤਿ ਮਾਨੁਖ ਦੇਹੁਰੀਆ॥
ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ॥
ਅਵਰਿ ਕਾਜ ਤੇਰੈ ਕਿਤੈ ਨ ਕਾਮ॥
ਮਿਲੁ ਸਾਧ ਸੰਗਤਿ ਭਜੁ ਕੇਵਲ ਨਾਮ॥

ਯਥਾ :

ਸਗਲ ਧਰਮ ਮਹਿ ਸ੍ਰੇਸਟ ਧਰਮੁ॥
ਹਰਿ ਕੋ ਨਾਮੁ ਜਪਿ ਨਿਰਮਲ ਕਰਮੁ॥

ਨਾਮ ਸਿਮਰਨ ਕਰਨ ਵਾਲੇ ਦੀ ਆਤਮਿਕ ਅਵਸਥਾ ਬਹੁਤ ਉੱਚੀ ਹੋ ਜਾਂਦੀ ਹੈ। ਪੰਜਵੇ ਪਾਤਸ਼ਾਹ ਭੈਰਉ ਰਾਗ ਵਿੱਚ ਉਚਾਰਨ ਕਰਦੇ ਹਨ:

ਜਿਸੁ ਨਾਮੁ ਰਿਦੈ ਤਿਸੁ ਨਿਹਚਲ ਆਸਨੁ॥
ਜਿਸੁ ਨਾਮੁ ਰਿਦੈ ਤਿਸੁ ਤਖਤਿ ਨਿਵਾਸਨੁ॥
ਜਿਸੁ ਨਾਮੁ ਰਿਦੈ ਸੋ ਸਭ ਮਹਿ ਜਾਤਾ॥
ਜਿਸੁ ਨਾਮੁ ਰਿਦੈ ਸੋ ਪੁਰਖੁ ਬਿਧਾਤਾ॥

ਗੁਰਬਾਣੀ ਅਨੁਸਾਰ ਸਤਿਗੁਰੂ ਜੀ ਦਾ ਦਿੱਤਾ ਨਾਮ ਜਪ ਕੇ ਜੀਵ ਪਰਮ ਸੁਖ ਪ੍ਰਾਪਤ ਕਰਦਾ ਹੈ।

*